# ਸੰਥਿਆ - ਬੇਨਤੀ ਚੌਪਈ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਪਾਃ ੧੦ ਕਬਿਯੋਬਾਚ ਬੇਨਤੀ ॥ ਚੌਪਈ ॥ | ਪਾਃ ੧੦ = ਪਾਤਿਸ਼ਾਹੀ ਦਸਵੀਂ। | ਕਬਿਯੋਬਾਚ ਦੀ ਸੰਧੀ ਹੈ - ਕਬਿ+ਉਬਾਚ ਭਾਵ ਕਵੀ (ਗੁਰੂ ਸਾਹਿਬ) ਦੀ ਬੇਨਤੀ। |
| ਹਮਰੀ, ਕਰੋ ਹਾਥ ਦੈ, ਰੱਛਾ ॥ | | |
| ਪੂਰਨ ਹੋਇ, ਚਿਤ ਕੀ ਇੱਛਾ ॥ | | |
| ਤਵ ਚਰਨਨ, ਮਨ ਰਹੈ ਹਮਾਰਾ ॥ | | |
| ਅਪਨਾ ਜਾਨ ਕਰੋ ਪ੍ਰਤਿਪਾਰਾ ॥੧॥ | | |
| ਹਮਰੇ ਦੁਸਟ ਸਭੈ, ਤੁਮ ਘਾਵਹੁ ॥ | ਦੁਸ਼ਟ | "ਸਭੈ" ਵਿਸ਼ੇਸ਼ਣ ਹੈ "ਦੁਸਟ" ਦਾ; ਇਸ ਕਰਕੇ ਬਿਸ਼ਰਾਮ "ਸਭੈ" ਤੋਂ ਬਾਅਦ ਹੈ ਨਾ ਕਿ "ਦੁਸਟ" ਤੋਂ ਬਾਅਦ। |
| ਆਪੁ ਹਾਥ ਦੈ, ਮੋਹਿ ਬਚਾਵਹੁ ॥ | | |
| ਸੁਖੀ ਬਸੈ, ਮੋਰੋ ਪਰਿਵਾਰਾ ॥ | | |
| ਸੇਵਕ ਸਿੱਖ ਸਭੈ, ਕਰਤਾਰਾ ॥੨॥ | | "ਸਿੱਖ" ਤੇ ਬਿਸ਼ਰਾਮ ਲਾ ਕੇ "ਸਭੈ ਕਰਤਾਰਾ" ਕਹਿਣਾ ਅਸ਼ੁਧ ਪਾਠ ਹੈ ਕਿਉਂਕਿ "ਸਭੈ" "ਸੇਵਕ ਸਿੱਖ" ਦਾ ਵਿਸ਼ੇਸ਼ਣ ਹੈ। "ਕਰਤਾਰਾ" ਦਾ ਭਾਵ ਹੈ "ਹੇ ਕਰਤਾਰ"॥ |
| ਮੋ ਰੱਛਾ, ਨਿਜ ਕਰ ਦੈ ਕਰਿਯੈ ॥ | ਮੋਂ<br>'ਕਰਿਯੈ - ਕਰੀਐ | ਇਥੇ "ਮੋ" ਦਾ ਅਰਥ ਹੈ "ਮੇਰੀ"। |
| ਸਭ ਬੈਰਨ ਕੋ, ਆਜ ਸੰਘਰਿਯੈ ॥ | ਸੰਘਰਿਯੈ - ਸੰਘਰੀਐ | |
| ਪੂਰਨ ਹੋਇ, ਹਮਾਰੀ ਆਸਾ ॥ | | |
| ਤੋਰ ਭਜਨ ਕੀ, ਰਹੈ ਪਿਆਸਾ ॥੩॥ | | |
| ਤੁਮਹਿ ਛਾਡਿ, ਕੋਈ ਅਵਰ, ਨ ਧਿਯਾਊਂ ॥ | | |
| ਜੋ ਬਰ ਚਹੋਂ, ਸੁ ਤੁਮ ਤੇ ਪਾਊਂ ॥ | | |
| ਸੇਵਕ ਸਿੱਖ ਹਮਾਰੇ, ਤਾਰੀਅਹਿ ॥ | ਤਾਰੀਅਹਿਂ | |
| ਚੁਨਿ ਚੁਨਿ ਸਤ੍ਰ ਹਮਾਰੇ, ਮਾਰੀਅਹਿ ॥੪॥ | ਸ਼ੱਤ੍ਰ, ਮਾਰੀਅਹਿਂ | ਹਮਾਰੇ" ਵਿਸ਼ੇਸ਼ਣ ਹੈ "ਸਤ੍ਰ" ਦਾ ਤੇ ਇਸ ਕਰਕੇ ਬਿਸ਼ਰਾਮ "ਹਮਾਰੇ" ਤੇ ਹੈ। "ਹਮਾਰੇ ਮਾਰੀਅਹਿ" ਪਾਠ ਇਕੱਠਾ ਕਰਨਾ ਅਸ਼ੁਧ ਪਾਠ ਹੈ। |
| ਆਪ ਹਾਥ ਦੈ, ਮੁਝੈ ਉਬਰਿਯੈ ॥ | ਉਬਰਿਯੈ - ਉਬਰੀਐ | |
| ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥ | ਨਿਵਰਿਯੈ - ਨਿਵਰੀਐ। | |
| ਹੂਜੋ ਸਦਾ ਹਮਾਰੇ ਪੱਛਾ ॥ | | ਪੰਕਤੀ ਦਾ ਭਾਵ ਹੈ - ਹੇ ਵਾਹਿਗੁਰੂ, ਸਦਾ ਸਾਡੇ ਪੱਖ ਵਿਚ ਹੋਵੋ। |

# ਸੰਥਿਆ - ਬੇਨਤੀ ਚੌਪਈ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਸ੍ਰੀ ਅਸਿਧੁਜ ਜੂ, ਕਰਿਯਹੁ ਰੱਛਾ ॥੫॥ | ਕਰਿਯਹੁ - ਕਰੀਅਹੁ | ਜੇਕਰ "ਯ" ਤੋਂ ਪਹਿਲੇ ਅੱਖਰ ਦੇ ਸਿਹਾਰੀ ਹੋਵੇ ਤਾਂ ਉਸ ਦਾ ਉਚਾਰਨ "ਯ" ਕਰਕੇ ਬਿਹਾਰੀ ਵਾਲਾ ਹੋ ਜਾਂਦਾ ਹੈ। "ਯ" ਦੀ ਇਕ ਸਿਹਾਰੀ ਮੰਨੀ ਜਾਂਦੀ ਹੈ ਤੇ ਪਹਿਲੇ ਅੱਖਰ ਦੀ ਸਿਹਾਰੀ ਰਲ ਕੇ ਬਿਹਾਰੀ ਬਣ ਜਾਂਦੀ ਹੈ। |
| ਰਾਖਿ ਲੇਹੁ ਮੁਹਿ, ਰਾਖਨਹਾਰੇ ॥ | | "ਲੇਹੁ" ਤੇ ਬਿਸ਼ਰਾਮ ਲਾ ਕੇ "ਮੁਹਿ ਰਾਖਨਹਾਰੇ" ਇਕੱਠਾ ਕਹਿਣਾ ਠੀਕ ਨਹੀਂ ਕਿਉਂਕਿ "ਰਾਖਨਹਾਰੇ" ਦਾ ਮਤਲਬ ਹੈ "ਹੇ ਰਾਖਨਹਾਰੇ"; ਇਸ ਕਰਕੇ ਇਸ ਨੂੰ ਅਲਗ ਉਠਾਉਣਾ ਹੈ। |
| ਸਾਹਿਬ, ਸੰਤਸਹਾਇ, ਪਿਯਾਰੇ ॥ | | "ਸੰਤਸਹਾਇ" ਸਮਾਸੀ ਸ਼ਬਦ ਹੈ ਤੇ ਮਤਲਬ ਹੈ ਪਰਮਾਤਮਾ ਜੋ ਕਿ ਸੰਤਾ ਦਾ ਸਹਾਈ ਹੈ। "ਸਾਹਿਬ ਸੰਤ, ਸਹਾਇ ਪਿਯਾਰੇ" ਵਾਂਗ ਪਾਠ ਕਰਨਾ ਬਹੁਤ ਅਸ਼ੁਧ ਹੈ। |
| ਦੀਨਬੰਧੁ, ਦੁਸਟਨ ਕੇ ਹੰਤਾ ॥ | ਦੁਸ਼ਟਨ | "ਦੀਨਬੰਧ" ਸਮਾਸੀ ਸ਼ਬਦ ਹੈ ਤੇ ਮਤਲਬ ਹੈ ਦੀਨਾਂ ਦਾ ਬੰਧੁ (ਮਿੱਤਰ)। |
| ਤੁਮਹੋ, ਪੁਰੀ ਚਤੁਰਦਸ ਕੰਤਾ ॥੬॥ | ਪੁਰੀਂ | ੧. ਹੇ ਵਾਹਿਗੁਰੂ, ਆਪ ਚੌਦਾਂ (ਚਤੁਰਦਸ) ਪੁਰੀਆਂ ਦੇ ਕੰਤ (ਮਾਲਿਕ) ਹੋ।<br>੨. "ਪੁਰੀ" ਦਾ ਉਚਾਰਨ ਨਾਸਕੀ ਹੈ ਕਿਉਂਕਿ ਇਹ ਬਹੁਵਚਨ ਨਾਂਵ ਹੈ। |
| ਕਾਲ ਪਾਇ, ਬ੍ਰਹਮਾ ਬਪੁ ਧਰਾ ॥ | | |
| ਕਾਲ ਪਾਇ, ਸਿਵ ਜੂ ਅਵਤਰਾ ॥ | ਸ਼ਿਵ | |
| ਕਾਲ ਪਾਇ, ਕਰ ਬਿਸਨੁ ਪ੍ਰਕਾਸਾ ॥ | ਬਿਸ਼ਨ, ਪ੍ਰਕਾਸ਼ਾ | |
| ਸਕਲ, ਕਾਲ ਕਾ ਕੀਆ, ਤਮਾਸਾ ॥੭॥ | ਤਮਾਸ਼ਾ | ਪੰਕਤੀ ਦਾ ਅਨਵੈ - ਸਕਲ ਤਮਾਸਾ, ਕਾਲ ਕਾ ਕੀਆ (ਹੂਆ ਹੈ)। |
| ਜਵਨ ਕਾਲ, ਜੋਗੀ ਸਿਵ ਕੀਓ ॥ | ਸ਼ਿਵ | |
| ਬੇਦਰਾਜ ਬ੍ਰਹਮਾ ਜੂ ਥੀਓ ॥ | | |
| ਜਵਨ ਕਾਲ, ਸਭ ਲੋਕ ਸਵਾਰਾ ॥ | | |
| ਨਮਸਕਾਰ ਹੈ ਤਾਹਿ, ਹਮਾਰਾ ॥੮॥ | | ੧. "ਤਾਹਿ ਹਮਾਰਾ" ਪਾਠ ਇਕੱਠਾ ਨਹੀਂ ਉਠਾਉਣਾ; "ਤਾਹਿ" ਤੇ ਬਿਸ਼ਰਾਮ ਹੈ।<br>੨. ਪੰਕਤੀ ਦਾ ਅਨਵੈ - ਹਮਾਰਾ ਨਮਸਕਾਰ ਹੈ ਤਾਹਿ।<br>੩. "ਨਮਸਕਾਰ" ਦਾ ਉਚਾਰਨ "ਨਮਸ਼ਕਾਰ" ਕਰਨਾ ਠੀਕ ਨਹੀਂ। |
| ਜਵਨ ਕਾਲ, ਸਭ ਜਗਤ ਬਨਾਯੋ ॥ | ਬਨਾਯੋ - ਬਨਾਇਓ | |
| ਦੇਵ ਦੈਤ ਜੱਛਨ ਉਪਜਾਯੋ ॥ | ਦੈਂਤ<br>ਉਪਜਾਯੋ - ਉਪਜਾਇਓ | |
| ਆਦਿ ਅੰਤਿ, ਏਕੈ ਅਵਤਾਰਾ ॥ | | |
| ਸੋਈ ਗੁਰੂ ਸਮਝਿਯਹੁ, ਹਮਾਰਾ ॥੯॥ | ਸਮਝਿਯਹੁ - ਸਮਝੀਅਹੁ | ਜੇਕਰ "ਯ" ਤੋਂ ਪਹਿਲੇ ਅੱਖਰ ਦੇ ਸਿਹਾਰੀ ਹੋਵੇ ਤਾਂ ਉਸ ਦਾ ਉਚਾਰਨ "ਯ" ਕਰਕੇ ਬਿਹਾਰੀ ਵਾਲਾ ਹੋ ਜਾਂਦਾ ਹੈ। "ਯ" ਦੀ ਇਕ ਸਿਹਾਰੀ ਮੰਨੀ ਜਾਂਦੀ ਹੈ ਤੇ ਪਹਿਲੇ ਅੱਖਰ ਦੀ ਸਿਹਾਰੀ ਰਲ ਕੇ ਬਿਹਾਰੀ ਬਣ ਜਾਂਦੀ ਹੈ। |
| ਨਮਸਕਾਰ, ਤਿਸ ਹੀ ਕੋ ਹਮਾਰੀ ॥ | | "ਨਮਸਕਾਰ" ਦਾ ਉਚਾਰਨ "ਨਮਸ਼ਕਾਰ" ਕਰਨਾ ਠੀਕ ਨਹੀਂ ਹੈ। |

# ਸੰਥਿਆ - ਬੇਨਤੀ ਚੌਪਈ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| --- | --- | --- |
| ਸਕਲ ਪ੍ਰਜਾ, ਜਿਨ ਆਪ ਸਵਾਰੀ ॥ | | |
| ਸਿਵਕਨ ਕੋ, ਸਿਵਗੁਨ ਸੁਖ ਦੀਓ ॥ | ਸ਼ਿਵਗੁਨ | "ਸ਼ਿਵਗੁਨ" ਦਾ ਭਾਵ ਹੈ ਰੱਬੀ ਗੁਣ ਜਾਂ ਦੈਵੀ ਗੁਣ। |
| ਸੱਤ੍ਰੁਨ ਕੋ, ਪਲ ਮੋ ਬਧ ਕੀਓ ॥੧੦॥ | ਸ਼ੱਤ੍ਰਨ, ਮੋਂ | ਇਥੇ "ਮੋ" ਦਾ ਅਰਥ ਹੈ "ਮਹਿ"। |
| ਘਟ ਘਟ ਕੇ, ਅੰਤਰ ਕੀ ਜਾਨਤ ॥ | | |
| ਭਲੇ ਬੁਰੇ ਕੀ ਪੀਰ ਪਛਾਨਤ ॥ | | |
| ਚੀਟੀ ਤੇ ਕੁੰਚਰ ਅਸਥੂਲਾ ॥ | ਚੀਂਟੀ | |
| ਸਭ ਪਰ, ਕ੍ਰਿਪਾਦ੍ਰਿਸਟਿ ਕਰ, ਫੂਲਾ ॥੧੧॥ | ਕ੍ਰਿਪਾਦ੍ਰਿਸ਼ਟਿ | ੧. "ਕ੍ਰਿਪਾਦ੍ਰਿਸਟਿ" ਸਮਾਸੀ ਸ਼ਬਦ ਹੈ।<br>੨. "ਕ੍ਰਿਪਾ" ਤੋਂ ਬਾਅਦ ਬਿਸ਼ਰਾਮ ਲਾਉਣਾ ਠੀਕ ਨਹੀਂ ਹੈ। |
| ਸੰਤਨ ਦੁਖ ਪਾਏ ਤੇ, ਦੁਖੀ ॥ | | |
| ਸੁਖ ਪਾਏ ਸਾਧਨ ਕੇ, ਸੁਖੀ ॥ | | |
| ਏਕ ਏਕ ਕੀ ਪੀਰ ਪਛਾਨੈਂ ॥ | | |
| ਘਟ ਘਟ ਕੇ, ਪਟ ਪਟ ਕੀ ਜਾਨੈਂ ॥੧੨॥ | | |
| ਜਬ ਉਦਕਰਖ ਕਰਾ ਕਰਤਾਰਾ ॥ | | "ਕਰਤਾਰਾ" ਦਾ ਭਾਵ ਹੈ "ਕਰਤਾਰ ਨੇ" |
| ਪ੍ਰਜਾ ਧਰਤ ਤਬ, ਦੇਹ ਅਪਾਰਾ ॥ | | |
| ਜਬ ਆਕਰਖ ਕਰਤ ਹੋ, ਕਬਹੂੰ ॥ | | ਪੰਕਤੀ ਦਾ ਅਨਵੈ - ਜਬ ਕਬਹੂੰ ਆਕਰਖ ਕਰਤ ਹੋ। |
| ਤੁਮ ਮੈ ਮਿਲਤ, ਦੇਹਧਰ ਸਭਹੂੰ ॥੧੩॥ | | ਦੇਹਧਰ ਸਮਾਸੀ ਸ਼ਬਦ ਹੈ। |
| ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥ | ਸ੍ਰਿਸ਼ਟਿ | |
| ਆਪੁ ਆਪਨੀ ਬੂਝ ਉਚਾਰੈ ॥ | | |
| ਤੁਮ ਸਭਹੀ ਤੇ ਰਹਤ ਨਿਰਾਲਮ ॥ | | |
| ਜਾਨਤ ਬੇਦ ਭੇਦ ਅਰ ਆਲਮ ॥੧੪॥ | | ਪੰਕਤੀ ਦਾ ਭਾਵ ਹੈ - ਹੇ ਵਾਹਿਗੁਰੂ ਆਪ ਬੇਦਾਂ ਦੇ ਭੇਦ ਅਤੇ ਇਹਨਾਂ ਦੇ ਆਲਮਾਂ ਬਾਰੇ ਸਭ ਜਾਣਦੇ ਹੋ। ਇਸ ਪੰਕਤੀ ਦਾ ਇਹ ਭਾਵ ਗੁਰਮਤਿ ਅਨੁਸਾਰ ਠੀਕ ਨਹੀਂ ਕਿ ਵਾਹਿਗੁਰੂ ਦੇ ਭੇਦ ਨੂੰ ਬੇਦ ਅਤੇ ਆਲਮ ਲੋਕ ਜਾਣਦੇ ਹਨ। |
| ਨਿਰੰਕਾਰ, ਨ੍ਰਿਬਿਕਾਰ, ਨਿਰਲੰਭ ॥ | | |
| ਆਦਿ, ਅਨੀਲ, ਅਨਾਦਿ, ਅਸੰਭ ॥ | | |
| ਤਾ ਕਾ, ਮੂੜ੍ਹ ਉਚਾਰਤ ਭੇਦਾ ॥ | | |
| ਜਾ ਕੌ ਭੇਵ, ਨ ਪਾਵਤ ਬੇਦਾ ॥੧੫॥ | | ਇਸ ਪੰਕਤੀ ਵਿਚ ਸਾਫ ਦਰਜ ਹੈ ਕਿ ਅਕਾਲ ਪੁਰਖ ਦਾ ਭੇਦ ਬੇਦ ਨਹੀਂ ਪਾ ਸਕੇ। |
| ਤਾ ਕੌ ਕਰਿ ਪਾਹਨ ਅਨੁਮਾਨਤ ॥ | | |
| ਮਹਾ ਮੂੜ੍ਹ, ਕਛੁ ਭੇਦ ਨ ਜਾਨਤ ॥ | | |

# ਸੰਥਿਆ - ਬੇਨਤੀ ਚੌਪਈ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਮਹਾਦੇਵ ਕੌ ਕਹਤ ਸਦਾ ਸਿਵ ॥ | ਸ਼ਿਵ | |
| ਨਿਰੰਕਾਰ ਕਾ, ਚੀਨਤ ਨਹਿ ਭਿਵ ॥੧੬॥ | ਨਹਿਂ | |
| ਆਪੁ ਆਪਨੀ ਬੁਧਿ ਹੈ ਜੇਤੀ ॥ | | |
| ਬਰਨਤ ਭਿੰਨ ਭਿੰਨ ਤੁਹਿ ਤੇਤੀ ॥ | | |
| ਤੁਮਰਾ, ਲਖਾ ਨ ਜਾਇ ਪਸਾਰਾ ॥ | | ਪੰਕਤੀ ਦਾ ਅਨਵੈ - ਤੁਮਰਾ ਪਸਾਰਾ ਲਖਾ ਨਾ ਜਾਇ। "ਤੁਮਰਾ" ਦਾ ਸੰਬੰਧ "ਪਸਾਰਾ" ਨਾਲ ਹੈ; ਸੋ "ਤੁਮਰਾ" ਤੋਂ ਬਾਅਦ ਬਿਸ਼ਰਾਮ ਹੈ। |
| ਕਿਹ ਬਿਧਿ ਸਜਾ ਪ੍ਰਥਮ, ਸੰਸਾਰਾ ॥੧੭॥ | | "ਪ੍ਰਥਮ ਸੰਸਾਰਾ" ਕਹਿਣਾ ਅਸ਼ੁਧ ਹੈ ਕਿਉਂਕਿ "ਪ੍ਰਥਮ" ਇਥੇ ਕਿਰਿਆ-ਵਿਸ਼ੇਸ਼ਣ ਹੈ ਨਾ ਕਿ "ਸੰਸਾਰਾ" ਦਾ ਵਿਸ਼ੇਸ਼ਣ। ਪੰਕਤੀ ਦਾ ਭਾਵ ਹੈ - ਪਹਿਲਾਂ ਕਿਸ ਤਰਾਂ ਇਹ ਸੰਸਾਰ ਸਜਿਆ। "ਪ੍ਰਥਮ" ਦਾ ਸੰਬੰਧ "ਸਜਾ" ਨਾਲ ਹੈ "ਸੰਸਾਰਾ" ਨਾਲ ਨਹੀਂ। |
| ਏਕੈ ਰੂਪ, ਅਨੂਪ ਸਰੂਪਾ ॥ | | |
| ਰੰਕ ਭਯੋ, ਰਾਵ, ਕਹੀ ਭੂਪਾ ॥ | ਭਯੋ = ਭਇਓ<br>ਕਹੀਂ | ਪੰਕਤੀ ਦਾ ਭਾਵ ਹੈ - ਅਕਾਲ ਪੁਰਖ ਕਹੀਂ ਰੰਕ (ਗਰੀਬ) ਭਯੋ, ਕਹੀਂ ਰਾਵ (ਅਮੀਰ) ਭਯੋ, ਕਹੀਂ ਭੂਪ (ਰਾਜਾ) ਭਯੋ ਹੈ। |
| ਅੰਡਜ, ਜੇਰਜ, ਸੇਤਜ, ਕੀਨੀ ॥ | | |
| ਉਤਭੁਜ ਖਾਨਿ, ਬਹੁਰ ਰਚਿ ਦੀਨੀ ॥੧੮॥ | | |
| ਕਹੂੰ, ਫੂਲਰਾਜਾ ਹ੍ਵੈ ਬੈਠਾ ॥ | | |
| ਕਹੂੰ, ਸਿਮਟਿ ਭਿਯੋ ਸੰਕਰ ਇਕੈਠਾ ॥ | ਸ਼ੰਕਰ | |
| ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥ | ਸ੍ਰਿਸ਼ਟਿ | |
| ਆਦਿ ਜੁਗਾਦਿ, ਸਰੂਪ ਸੁਯੰਭਵ ॥੧੯॥ | | ਉਸਦਾ ਸਰੂਪ ਆਦਿ ਹੈ, ਜੁਗਾਦਿ ਹੈ ਤੇ ਸੁਯੰਭਵ ਹੈ। |
| ਅਬ, ਰੱਛਾ ਮੇਰੀ, ਤੁਮ ਕਰੋ ॥ | | ਪੰਕਤੀ ਦਾ ਅਨਵੈ ਹੈ - ਤੁਮ ਮੇਰੀ ਰੱਛਾ ਅਬ ਕਰੋ। "ਅਬ" ਕ੍ਰਿਆ ਵਿਸ਼ੇਸ਼ਣ ਹੈ ਤੇ ਇਸ ਦਾ ਸੰਬੰਧ "ਕਰੋ" ਨਾਲ ਹੈ ਨਾ ਕਿ "ਰੱਛਾ" ਨਾਲ। ਇਸ ਕਰਕੇ ਛੋਟਾ ਬਿਸ਼ਰਾਮ "ਅਬ" ਤੋਂ ਬਾਅਦ ਹੈ। |
| ਸਿੱਖ ਉਬਾਰਿ, ਅਸਿੱਖ ਸੰਘਰੋ ॥ | | |
| ਦੁਸਟ ਜਿਤੇ ਉਠਵਤ ਉਤਪਾਤਾ ॥ | ਦੁਸ਼ਟ | |
| ਸਕਲ ਮਲੇਛ, ਕਰੋ ਰਣ ਘਾਤਾ ॥੨੦॥ | | ੧. "ਕਰੋ" ਤੇ ਬਿਸ਼ਰਾਮ ਲਾ ਕੇ "ਸਕਲ ਮਲੇਛ ਕਰੋ" ਪਾਠ ਕਰਨਾ ਅਸ਼ੁਧ ਹੈ ਕਿਉਂਕਿ ਇਸ ਤਰਾਂ ਪੰਕਤੀ ਦਾ ਅਰਥ ਬਣ ਜਾਵੇਗਾ "ਸਾਰਿਆਂ ਨੂੰ ਮਲੇਛ ਕਰੋ" ਜੋ ਕਿ ਬਿਲਕੁਲ ਗਲਤ ਹੈ। "ਕਰੋ" ਦਾ ਸੰਬੰਧ "ਘਾਤਾ" ਨਾਲ ਹੈ ਨਾ ਕਿ "ਮਲੇਛ" ਨਾਲ। ਪੰਕਤੀ ਦਾ ਅਰਥ ਹੈ -ਸਕਲ ਮਲੇਛਾਂ ਨੂੰ ਰਣ ਵਿਚ ਖਤਮ ਕਰੋ।<br>੨. ਪੰਕਤੀ ਦਾ ਅਨਵੈ ਹੈ - ਸਕਲ ਮਲੇਛ ਰਣ ਘਾਤਾ ਕਰੋ। |

# ਸੰਥਿਆ - ਬੇਨਤੀ ਚੌਪਈ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਜੇ, ਅਸਿਧੁਜ, ਤਵ ਸਰਨੀ ਪਰੇ ॥ | ਸ਼ਰਨੀ | ੧. ਪੰਕਤੀ ਦਾ ਅਨਵੈ ਹੈ - ਅਸਿਧੁਜ, ਜੇ ਤਵ ਸਰਨੀ ਪਰੇ।<br>੨. ਪੰਕਤੀ ਦਾ ਭਾਵ ਹੈ - ਹੇ ਅਸਿਧੁਜ ਵਾਹਿਗੁਰੁ, ਜੋ ਤੇਰੀ ਸ਼ਰਨ ਵਿਚ ਪਏ ਹਨ। "ਜੇ" ਦਾ ਭਾਵ ਹੈ "ਜਿਹੜੇ" ਨਾ ਕਿ "ਜੇਕਰ"। |
| ਤਿਨ ਕੇ ਦੁਸਟ, ਦੁਖਿਤ ਹ੍ਵੈ ਮਰੇ ॥ | ਦੁਸ਼ਟ<br>ਹ੍ਵੈ - ਹੁਐ। | ਉਹਨਾਂ ਦੇ ਦੁਸ਼ਟ (ਵੈਰੀ) ਦੁਖੀ ਹੋ ਕੇ ਮਰੇ ਹਨ। |
| ਪੁਰਖ ਜਵਨ, ਪਗ ਪਰੇ ਤਿਹਾਰੇ ॥ | | |
| ਤਿਨ ਕੇ, ਤੁਮ, ਸੰਕਟ ਸਭ ਟਾਰੇ ॥੨੧॥ | | |
| ਜੋ, ਕਲਿ ਕੋ, ਇਕ ਬਾਰ ਧਿਐ ਹੈ ॥ | | |
| ਤਾ ਕੇ, ਕਾਲ ਨਿਕਟਿ ਨਹਿ ਐਹੈ ॥ | | |
| ਰੱਛਾ ਹੋਇ ਤਾਹਿ, ਸਭ ਕਾਲਾ ॥ | | ੧. "ਤਾਹਿ" ਦਾ ਅਰਥ ਹੈ ਉਸਦੀ। ਪੰਕਤੀ ਦਾ ਅਰਥ ਹੈ - ਉਸਦੀ ਰੱਛਾ ਸਭ ਸਮੇ ਹੁੰਦੀ ਹੈ॥<br>੨. "ਬਿਸ਼ਰਾਮ "ਤਾਹਿ" ਤੋਂ ਬਾਅਦ ਹੈ ਨਾ ਕਿ "ਹੋਇ" ਤੋਂ ਬਾਅਦ। |
| ਦੁਸਟ ਅਰਿਸਟ ਟਰੇਂ ਤਤਕਾਲਾ ॥੨੨॥ | ਦੁਸ਼ਟ, ਅਰਿਸ਼ਟ | |
| ਕ੍ਰਿਪਾਦ੍ਰਿਸਟਿ, ਤਨ ਜਾਹਿ ਨਿਹਰਿਹੋ ॥ | ਕ੍ਰਿਪਾਦ੍ਰਿਸ਼ਟਿ | |
| ਤਾ ਕੇ ਤਾਪ, ਤਨਕ ਮੋ ਹਰਿਹੋ ॥ | ਮੋਂ | ਇਥੇ "ਮੋ" ਦਾ ਅਰਥ ਹੈ "ਮਹਿ"। |
| ਰਿੱਧਿ ਸਿੱਧਿ ਘਰ ਮੋ ਸਭ ਹੋਈ ॥ | ਮੋਂ | ਇਥੇ "ਮੋ" ਦਾ ਅਰਥ ਹੈ "ਮਹਿ"। |
| ਦੁਸਟ ਛਾਹ ਛ੍ਵੈ ਸਕੈ ਨ ਕੋਈ ॥੨੩॥ | ਦੁਸ਼ਟ, ਛਾਂਹ<br>"ਛ੍ਵੈ" - ਛੁਐ। | ਅਰਥ - ਕੋਈ ਦੁਸ਼ਟ ਉਸਦੀ ਛਾਂ ਨੂੰ ਵੀ ਛੂ ਨਹੀਂ ਸਕਦਾ। |
| ਏਕ ਬਾਰ, ਜਿਨ, ਤੁਮੈ ਸੰਭਾਰਾ ॥ | | |
| ਕਾਲ ਫਾਸ ਤੇ, ਤਾਹਿ ਉਬਾਰਾ ॥ | ਫਾਂਸ | |
| ਜਿਨ ਨਰ, ਨਾਮ ਤਿਹਾਰੋ ਕਹਾ ॥ | | ਬਿਸ਼ਰਾਮ "ਨਰ" ਤੋਂ ਬਾਅਦ ਹੈ "ਨਾਮ" ਤੋਂ ਬਾਅਦ ਨਹੀਂ। ਪਾਠ "ਨਾਮ ਤਿਹਾਰੋ" ਇਕੱਠਾ ਉਠਾਉਣਾ ਹੈ। |
| ਦਾਰਿਦ, ਦੁਸਟ, ਦੋਖ ਤੇ ਰਹਾ ॥੨੪॥ | ਦੁਸ਼ਟ | |
| ਖੜਗਕੇਤ, ਮੈ ਸਰਣਿ ਤਿਹਾਰੀ ॥ | ਸ਼ਰਣਿ | |
| ਆਪ ਹਾਥ ਦੈ, ਲੇਹੁ ਉਬਾਰੀ ॥ | | |
| ਸਰਬ ਠੋਰ, ਮੋ ਹੋਹੁ ਸਹਾਈ ॥ | ਮੋਂ | "ਮੋਂ" ਦਾ ਇਥੇ ਅਰਥ ਹੈ "ਮੇਰੇ"- ਸਰਬ ਠੋਰ, ਮੇਰੇ ਸਹਾਈ ਹੋਣਾ ਜੀ। |
| ਦੁਸਟ ਦੋਖ ਤੇ, ਲੇਹੁ ਬਚਾਈ ॥੨੫॥ | ਦੁਸ਼ਟ | |